ਮੈ ਇਹ ਜੋ ਕਹਾਣੀ ਲਿਖੀ ਹੈ , ਇਹ ਇੱਕ ਸਮਾਜ ਦੀ ਬਹੁਤ ਹੀ ਗੰਦੀ ਤੇ ਘਟੀਆ ਸੋਚ ਤੇ ਅਧਾਰਿਤ ਹੈ। ਅਣਜੰਮੀ ਧੀ ਦੀ ਪੁਕਾਰ ਜੋ ਲੋਕ ਧੀਆਂ ਨੂੰ ਜੰਮਣ ਤੋਂ ਪਹਿਲਾ ਹੀ ਕੁੱਖ 'ਚ ਕਤਲ ਕਰਵਾ ਦਿੰਦੇ ਨੇ , ਲੋੜ ਹੈ ਇਹੋ ਜਿਹੇ ਲੋਕਾਂ ਖ਼ਿਲਾਫ਼ ਸਖ਼ਤ ਕਦਮ ਚੁੱਕਣ ਤੇ ਸਬਕ ਸਿਖਾਉਣ ਦੀ:-

ਕਿੰਨੇ ਕਤਲ ਧੀਆਂ ਦੇ ਕਰ ਦਿੱਤੇ ,

ਤੁਸੀਂ ਖੂਹਾਂ ਨਾਲੇ ਭਰ ਦਿੱਤੇ ,

ਪੁੱਤਰ ਪੁੱਤਰ ਦੀ ਰਟ ਲਾਈ ਐ,

ਇਕ ਦਿਨ ਪਛਤਾਉਗੇ ਕੰਨਾ ਨੂੰ ਹੱਥ ਲਾਓਗੇ ,

ਜਦ ਕੁੜੀਆ ਹੀ ਨਈ ਹੋਣਗੀਆਂ ,

ਪੁੱਤ ਕਿਸ ਨਾਲ ਵਿਆਓਗੇ,

ਹਰਜੀਤ ਇਕ ਬਹੁਤ ਸਾਊ ਤੇ ਪੜੀ ਲਿਖੀ ਕੁੜੀ ਸੀ। ਸੋਹਣੀ ਸੁੱਨਖੀ ਵੀ ਰੱਜ ਕੇ ਸੀ, ਇਸ ਸਾਲ ਹੀ ਉਸਦੀ ਐਮ.ਏ ਦੀ ਪੜਾਈ ਪੂਰੀ ਹੋਈ ਸੀ,ਇਸ ਤੋ ਪਹਿਲਾ ਬੀ.ਐਡ ਵੀ ਕਰ ਲਈ ਸੀ।ਉਹ ਨੌਕਰੀ ਕਰਨਾ ਚਾਹੁੰਦੀ ਸੀ, ਇਸ ਲਈ ਉਹ ਟੀਚਰ ਬਣਨਾ ਚਹੁੰਦੀ ਸੀ ਤੇ ਇਸ ਲਈ ਉਸਨੇ ਟੈਂਟ (TET) ਦੇ ਪੇਪਰ ਦੀ ਤਿਆਰੀ ਲਈ ਅੱਗੇ ਸ਼ਹਿਰ ਪੜਨ ਲਈ ਘਰ ਗੱਲ ਕੀਤੀ । ਪਰ ਘਰਦਿਆ ਨੂੰ ਇਹ ਗੱਲ ਮਨਜ਼ੂਰ ਨਹੀਂ ਸੀ। ਹਰਜੀਤ ਦੀ ਮਾਂ ਨੇ ਵੀ ਹਰਜੀਤ ਦਾ ਸਾਥ ਨਹੀਂ ਦਿੱਤਾ। ਉਸ ਦੇ ਘਰ ਵਾਲੇ ਹਰਜੀਤ ਨੂੰ ਕਹਿੰਦੇ ਸੀ ਕਿ ਤੈਨੂੰ ਪੜਾ ਲਿਖਾ ਦਿੱਤਾ ਇੰਨਾਂ ਬਹੁਤ ਐ, ਹੁਣ ਤਾਂ ਤੇਰਾ ਵਿਆਹ ਕਰਨਾ ਤੇ ਆਪਣਾ ਫਰਜ਼ ਪੂਰਾ ਕਰੀਏ" ਤੇ ਇੱਧਰ ਹਰਜੀਤ ਨੂੰ ਇਹ ਗੱਲ ਮਨਜ਼ੂਰ ਨਹੀਂ ਸੀ , ਉਸਨੇ ਘਰਦਿਆ ਨੂੰ

ਬਹੁਤ ਮਨਾਉਣ ਦੀ ਨਾਕਾਮ ਕੋਸ਼ਿਸ਼ ਕੀਤੀ, ਪਰ ਉਸਦੀ ਕਿਸੇ ਨੇ ਨਹੀਂ ਸੁਣੀ । ਹਰਜੀਤ ਉਦਾਸ ਜੀ ਰਹਿੰਦੀ ਸੀ, ਕਿਉਂਕਿ ਉਸਦੇ ਬੜੇ ਚਾਵਾਂ ਨਾਲ ਵੇਖੇ ਸੁਪਨੇ ਟੁੱਟ ਚੁੱਕੇ ਸਨ। ਇਕ ਦਿਨ ਹਰਜੀਤ ਦੇ ਘਰ ਕੋਈ ਅਣਜਾਣ ਜਾ ਬੰਦਾ ਆਇਆ ਜੋ ਪਹਿਲਾ ਉਸਨੇ ਕਦੇ ਨਹੀਂ ਦੇਖਿਆ ਸੀ। ਬਆਦ ਵਿੱਚ ਪਤਾ ਲੱਗਾ , ਉਹ ਨਾਲ ਦੇ ਪਿੰਡੋਂ ਸੀ, ਜੋ ਹਰਜੀਤ ਦੇ ਬਾਪੂ ਜੀ ਨੇ ਬੁਲਾਇਆ ਸੀ ਤੇ ਉਹ ਰਿਸ਼ਤੇ ਕਰਾਉਣ ਦਾ ਕੰਮ ਕਰਦਾ ਸੀ। ਉਹ ਹਰਜੀਤ ਲਈ ਵੀ ਇਕ ਰਿਸ਼ਤਾ ਲੈ ਕੇ ਆਇਆ ਸੀ, ਉਸਨੇ ਇੱਕ ਮੁੰਡੇ ਦੀ ਦੱਸ ਪਾਈ ਕਿ ਮੁੰਡਾ ਸੋਹਣਾ ਸੁੱਨਖਾ ਬਸ ਪੜਿਆ ਹੋਇਆਂ ਬਾਰਾ ਹੀ ਸੀ,ਮਾਪਿਆ ਦਾ ਕੱਲਾ ਕੱਲਾ ਮੁੰਡਾ । ਵੀਹ ਕਿੱਲੇ ਜਮੀਨ ਕੱਲੇ ਨੂੰ ਹੀ ਆਉਦੀ ਐ, ਇਸ ਲਈ ਬਾਰ੍ਹਵੀਂ ਹੀ ਕੀਤੀ ਸੀ। ਇੰਨਾਂ ਕਹਿ ਵਿਚੋਲੇ ਨੇ ਮੇਜ਼ ਤੇ ਪਏ ਚਾਹ ਦੇ ਗਲਾਸ ਨੂੰ ਚੱਕ ਕੇ ਘੁੱਟ ਭਰੀ , ਹਰਜੀਤ ਦੇ ਬਾਪੂ ਨੂੰ ਦੇਖਿਆ ਤੇ ਜਵਾਬ ਦੀ ਉਡੀਕ ਕਰਨ ਲੱਗਾ, ਤਾਂ ਕਿ ਮੁੰਡੇ ਵਾਲ਼ਿਆਂ ਨਾਲ ਗੱਲ ਅੱਗੇ ਤੋਰੇ। ਹਰਜੀਤ ਦੇ ਬਾਪੂ ਨੇ ਹਾਂ ਕਰ ਦਿੱਤੀ , ਮੁੰਡੇ ਨੂੰ ਵੀ ਦੇਖ ਆਏ ਤੇ ਘਰ-ਬਾਰ ਜ਼ਮੀਨ ਵੀ ਤੇ ਰਿਸ਼ਤਾ ਪੱਕਾ ਕਰ ਦਿੱਤਾ। ਪਹਿਲਾ ਮੰਗਣਾ ਕਰ ਦਿੱਤਾ ਗਿਆ। ਵਿਆਹ ਦੀ ਤਰੀਕ ਸਾਲ ਤੱਕ ਦੀ ਰੱਖ ਦਿੱਤੀ। ਹਰਜੀਤ ਦੇ ਸਾਰੇ ਚਾਅ ਦਿਲ ਚ ਹੀ ਰਹਿ ਗਏ। ਉਸਨੇ ਆਪਣੇ ਬਾਪੂ ਜੀ ਦੀ ਇਜ਼ਤ ਤੇ ਖ਼ੁਸ਼ੀ ਲਈ ਆਪਣੇ ਸੁਪਨਿਆਂ ਦਾ ਗਲਾ ਘੁੱਟ ਲਿਆ ਸੀ। ਹੋਲੀ ਹੋਲੀ ਸਮਾਂ ਲੰਘਦਾ ਗਿਆ। ਵਿਆਹ ਦੀ ਤਰੀਕ ਨੇੜੇ ਆਉਣ ਲੱਗੀ।

ਹਰਜੀਤ ਹੁਣ ਮਨ ਚ ਆਪਣੇ ਵਿਆਹ ਬਾਰੇ ਸਹੁਰੇ ਘਰ ਬਾਰੇ ਆਪਣੇ ਪਤੀ ਬਾਰੇ ਸੁਪਨੇ ਸਜਾਉਣ ਲੱਗੀ। ਉਹ ਫ਼ੋਨ ਤੇ ਗੱਲ ਕਦੇ ਕਦੇ ਕਰਦਾ ਸੀ। ਵਿਆਹ ਵਾਲਾ ਦਿਨ ਵੀ ਆ ਗਿਆ ਸਾਰੇ ਖ਼ੁਸ਼ੀ ਚ ਨੱਚ ਰਹੇ ਸੀ। ਇੱਧਰ ਹਰਜੀਤ ਦੇ ਮਨ ਚ ਅਜੀਬ ਜਾ ਡਰ ਸੀ,ਕਿ ਉਹ ਕਿਵੇਂ ਦੂਜੇ ਘਰ ਇਕੱਲੀ ਰਹੇਗੀ ਤੇ ਬੇਸਕ ਉਹ ਇਕੱਲੀ ਨਹੀਂ ਸੀ, ਪਰ ਆਪਣੇ ਪਰਿਵਾਰ ਨੂੰ ਛੱਡਕੇ ਜਾਣਾ, ਬਹੁਤ ਔਖਾ ਹੁੰਦਾ। ਵਿਆਹ ਖ਼ੁਸ਼ੀ ਖ਼ੁਸ਼ੀ ਹੋ ਜਾਂਦਾ, ਹਰਜੀਤ ਆਪਣੇ ਸੋਹਰੇ ਘਰ ਚੱਲੀ ਜਾਂਦੀ

। ਨਵੇਂ ਲੋਕ ਨਵਾਂ ਘਰ ਨੂੰ ਅਪਣਾਉਣ ਨੂੰ ਥੋੜ੍ਹਾ ਸਮਾਂ ਲੱਗਾ। ਹੌਲੀ ਹੌਲੀ ਸਮਾਂ ਲੰਘਦਾ ਗਿਆ , ਹਰਜੀਤ ਹੁਣ ਸਭ ਨਾਲ ਕਾਫ਼ੀ ਘੁਲ ਮਿਲ ਗਈ ਸੀ। ਉਸਦੀ ਸੱਸ ਹਰਜੀਤ ਦਾ ਕਾਫ਼ੀ ਕਰਦੀ ਸੀ। ਇੱਕ ਦਿਨ ਅਚਾਨਕ ਹਰਜੀਤ ਦੀ ਤਬੀਅਤ ਖ਼ਰਾਬ ਹੋ ਗਈ। ਉਸਦਾ ਪਤੀ ਜਲਦੀ ਜਲਦੀ ਗੱਡੀ ਕੱਡ ਕੇ ਹਰਜੀਤ ਨੂੰ ਹਸਪਤਾਲ ਲੈ ਆਇਆ । ਡਾਕਟਰ ਨੇ ਉਸਦਾ ਚੈਕਅਪ ਕੀਤਾ ਤੇ ਹਰਜੀਤ ਦੇ ਪਤੀ ਨੂੰ ਕਿਹਾ ਵਧਾਈਆਂ ਜੀ ਤੁਸੀਂ ਪਿਤਾ ਬਣਨ ਵਾਲੇ ਹੋ ਉਹ ਕਾਫ਼ੀ ਖੁਸ ਸੀ ਹਰਜੀਤ ਦੇ ਚਿਹਰੇ ਤੇ ਖ਼ੁਸ਼ੀ ਆ ਗਈ ਸੀ। ਫਿਰ ਘਰ ਆ ਜਾਂਦੇ ਨੇ ਹਰਜੀਤ ਦਾ ਪਤੀ ਆਪਣੀ ਮਾਂ ਨੂੰ ਖ਼ੁਸ਼ਖ਼ਬਰੀ ਦੱਸਦਾ , ਹਰਜੀਤ ਦੀ ਸੱਸ ਖੁਸ ਹੋਈ ਤੇ ਹਰਜੀਤ ਦਾ ਮੱਥਾ ਚੁੰਮਿਆ ਤੇ ਆਖਿਆਂ ਤੂੰ ਹੁਣ ਕੋਈ ਕੰਮ ਨੀ ਕਰਨਾ , ਬਸ ਆਰਾਮ ਕਰਨਾ ਮੇਰੇ ਪੋਤੇ ਦਾ ਖਿਆਲ ਰੱਖਣਾ। ਹਰਜੀਤ ਦੇ ਚਿਹਰੇ ਦੀ ਮੁਸਕਾਨ ਥੋੜੀ ਫਿੱਕੀ ਪੈ ਗਈ ਸੀ। ਉਸਨੇ ਹੈਰਾਨੀ ਨਾਲ ਕਿਹਾ," ਮਾਂ ਜੀ ਕੀ ਫਰਕ ਪੈਂਦਾ ਮੁੰਡਾ ਹੋਵੇ ਜਾ ਕੁੜੀ, ਮੈ ਤਾਂ ਪੋਤੇ ਦਾ ਮੂੰਹ ਦੇਖਣਾ ਬਸ ਉਸਦੀ ਸੱਸ ਨੇ ਘੂਰੀ ਜੀ ਵੱਟ ਕੇ ਕਿਹਾ , " ਤੇ ਉੱਠ ਕੇ ਚਲੀ ਗਈ। ਹਰਜੀਤ ਨੂੰ ਕੋਈ ਫਰਕ ਨੀ ਸੀ । ਮੁੰਡਾ ਹੋਵੇ ਜਾ ਕੁੜੀ, ਉਸਦੀ ਸੱਸ ਕੋਈ ਕੰਮ ਨੀ ਕਰਨ ਦਿੰਦੀ ਸੀ। ਹੌਲੀ ਹੌਲੀ ਦਿਨ ਲੰਘਦੇ ਗਏ। ਇਕ ਦਿਨ ਹਰਜੀਤ ਰੋਟੀ ਖਾ ਕੇ ਕਮਰੇ ਵੱਲ ਜਾ ਰਹੀ ਸੀ, ਕਿ ਉਸਦੇ ਦਰਦ ਹੋਣਾ ਸ਼ੁਰੂ ਹੋ। ਹਰਜੀਤ ਦੀ ਸੱਸ ਨੇ ਜਲਦੀ ਜਲਦੀ ਆ ਕੇ ਉਸਨੂੰ ਬਿਠਾਇਆ ਤੇ ਆਪਣੇ ਮੁੰਡੇ ਨੂੰ ਫ਼ੋਨ ਕਰਕੇ ਖੇਤ ਤੋਂ ਬੁਲਾ ਲਿਆ। ਉਹ ਆਇਆ ਗੱਡੀ ਕੱਡੀ ਸ਼ਹਿਰ ਹਸਪਤਾਲ ਲੈ ਆਏ। ਹਰਜੀਤ ਨੂੰ ਅਪਰੇਸਨ ਵਾਲੇ ਕਮਰੇ ਵਿੱਚ ਲੈ ਗਏ। ਉਸਦਾ ਪਤੀ ਤੇ ਸੱਸ ਬਾਹਰ ਬੈਠਕੇ ਇੰਤਜਾਰ ਕਰਨ ਲੱਗੇ । ਇਕ ਘੰਟੇ ਬਾਆਦ ਡਾਕਟਰ ਅਪਰੇਸਨ ਕਮਰੇ ਤੋਂ ਬਾਹਰ ਆਇਆ ਤੇ ਕਿਹਾ ਮੁਬਾਰਕਾਂ ਹੋਣ ਜੀ ਤੁਹਾਡੇ ਘਰ ਧੀ ਨੇ ਜਨਮ ਲਿਆ। ਇੰਨਾ ਸੁਣ ਹਰਜੀਤ ਦੀ ਸੱਸ ਦੇ ਜਿਵੇਂ ਸਾਹ ਹੀ ਬੰਦ ਹੋ ਗਏ ਹੋਣ, ਉਸਨੂੰ ਖ਼ੁਸ਼ੀ ਨਾਂ ਹੋਈ ਤੇ ਉਸਦਾ ਪਤੀ ਵੀ ਇੰਨਾਂ ਖੁਸ ਨਈ ਸੀ। ਪਰ ਹਰਜੀਤ ਦੀ ਖ਼ੁਸ਼ੀ ਦਾ ਕੋਈ ਠਿਕਾਣਾ ਨਈ ਸੀ। ਕਿਉਂਕਿ ਉਸਨੂੰ ਕੋਈ ਫਰਕ ਨੀ ਸੀ । ਉਸਦਾ ਪਤੀ ਤੇ

ਸੱਸ ਅੰਦਰ ਗਏ। ਉਪਰਲੇ ਮਨੋ ਹਰਜੀਤ ਦੀ ਸੱਸ ਨੇ ਬੱਚੀ ਨੂੰ ਪਿਆਰ ਕੀਤਾ ਤੇ ਬਾਹਰ ਚਲੀ ਗਈ। ਉਸਦਾ ਪਤੀ ਕੋਲ ਬੈਠ ਗਿਆ। ਕੁੱਛ ਦਿਨ ਬਾਆਦ ਹਰਜੀਤ ਨੂੰ ਹਸਪਤਾਲ ਵਿੱਚੋਂ ਛੁੱਟੀ ਮਿਲ ਗਈ। ਉਹ ਘਰ ਆ ਗਏ। ਉਸਨੇ ਆਪਣੀ ਬੱਚੀ ਦਾ ਨਾਮ ਕਿਰਤ ਰੱਖ ਦਿੱਤਾ। ਜਿਸ ਦਿਨ ਤੋਂ ਹਰਜੀਤ ਨੇ ਕੁੜੀ ਨੂੰ ਜਨਮ ਦਿੱਤਾ , ਉਸ ਦਿਨ ਤੋਂ ਉਸਦੀ ਸੱਸ ਦੇ ਸੁਭਾਅ ਚ ਫਰਕ ਪੈ ਗਿਆ ਸੀ। ਉਹ ਹਰ ਰੋਜ਼ ਕਿਸੇ ਨਾਂ ਕਿਸੇ ਬਹਾਨੇ ਟੋਕਦੀ ਰਹਿੰਦੀ ਸੀ। ਹਰਜੀਤ ਦੀ ਸੱਸ ਉਸਦੀ ਕੁੜੀ ਕਿਰਤ ਦਾ ਵੀ ਇੰਨਾ ਪਿਆਰ ਨੀ ਕਰਦੀ ਸੀ। ਹਰਜੀਤ ਦਾ ਪਤੀ ਕਦੇ ਕਦੇ ਖਿੰਡਾ ਜ਼ਰੂਰ ਲੈਂਦਾ ਸੀ ਪਰ ਜਿਆਦਾ ਖੁਸ ਉਹ ਵੀ ਨਈ ਸੀ। ਇਸੇ ਤਰਾਂ ਚਾਰ ਸਾਲ ਲੰਘ ਗਏ ਸੀ। ਉਸਦੀ ਸੱਸ ਦੇ ਉੱਹੀ ਤਾਨੇ ਮੇਹਣੇ ਕਿ ਲਗਦਾ ਨੀ ਤੂੰ ਪੋਤੇ ਦਾ ਮੂੰਹ ਦਖਾਏਗੀ ਜਾ ਨਹੀ। ਹਰਜੀਤ ਚੁੱਪ ਕਰਕੇ ਸੁਣੀ ਜਾਂਦੀ , ਉਹ ਬੋਲ ਬਾਲ ਕੇ ਚਲੀ ਜਾਂਦੀ । ਹਰਜੀਤ ਕਮਰੇ ਚ ਬੈਠ ਰੋਂਦੀ ਤੇ ਸੋਚਦੀ ,ਕਿ ਇਸ ਚ ਉਸਦਾ ਕੀ ਕਸੂਰ ਆ, ਉਹ ਜ਼ਿਆਦਾ ਆਪਣੇ ਕੰਮ ਚ ਵਿਆਸਤ ਰਹਿੰਦੀ । ਕੀਰਤ ਨੂੰ ਆਪਣੇ ਕੋਲ ਰੱਖਦੀ ਕਿਉਂਕਿ ਸੱਸ ਕਿਰਤ ਦਾ ਇੰਨਾ ਮੋਹ ਨਹੀਂ ਕਰਦੀ ਸੀ। ਉਸਦਾ ਪਤੀ ਖੇਤ ਚ ਕੰਮ ਕਰਨ ਚਲਾ ਜਾਂਦਾ । ਕੀਰਤ ਨੂੰ ਸਕੂਲ ਪੜਨ ਲੱਗਾ ਦਿੱਤਾ । ਹੁਣ ਹਰਜੀਤ ਵਿਹਲੇ ਟਾਇਮ ਪੁਰਾਣੇ ਖਿਆਲਾਂ ਚ ਖੋ ਜਾਂਦੀ ਤੇ ਆਪਣੇ ਟੁੱਟੇ ਸੁਪਨਿਆਂ ਬਾਰੇ ਸੋਚਦੀ , ਉਦਾਸ ਹੋ ਜਾਂਦੀ।

ਇਸੇ ਤਰਾਂ ਸਾਲ ਲੰਘ ਗਿਆ। ਰੱਬ ਦੀ ਮਿਹਰ ਨਾਲ ਹਰਜੀਤ ਦੁਬਾਰਾ ਮਾਂ ਬਣਨ ਵਾਲੀ ਸੀ। ਉਸਦੀ ਸੱਸ ਬਹੁਤ ਖੁਸ ਹੋਈ ਕਿਉਂਕਿ ਉਸਨੂੰ ਉਮੀਦ ਸੀ ਇਸ ਵਾਰ ਦੂਜੀ ਅੌਲਾਦ ਮੁੰਡਾ ਹੀ ਹੋਊ। ਇਕ ਦਿਨ ਉਂਨਾਂ ਦੇ ਘਰ ਨਾਲ ਦੀ ਗੁਆਢਣ ਆਈ, ਹਰਜੀਤ ਦੀ ਸੱਸ ਨੂੰ ਵਧਾਈ ਦਿੱਤੀ, “ਕਿਹਾ ਮੈ ਸੁਣਿਆ ਨੂੰਹ ਕੋਲ ਜਵਾਕ ਹੋਣ ਵਾਲਾ ਉਸਦੀ ਸੱਸ ,”ਬੋਲੀ ਹਾਂ ਭੈਣ ਸੁੱਖ ਨਾਲ ਇਸ ਵਾਰ ਮੁੰਡਾ ਹੋਉ। ਦੋਵੇਂ ਬੈਠ ਗੱਲਾਂ ਕਰਨ ਲੱਗੀਆਂ ਤੇ ਗੱਲਾਂ ਗੱਲਾਂ ਚ ਗੁਆਢਣ ਨੇ ਹਰਜੀਤ ਦੀ ਸੱਸ ਨੂੰ ਕਿਹਾ ,” ਭੈਣੇ ਤੈਨੂੰ ਨੀ ਪਤਾ ਹੁਣ ਤਾਂ ਸ਼ਹਿਰ ਹਸਪਤਾਲ ਚ ਮਸ਼ੀਨਾਂ ਆ ਗਈਆਂ । ਮਿੰਟਾਂ ਚ ਦੱਸ ਦਿੰਦੀਆਂ ਮੁੰਡਾ ਜਾ ਕੁੜੀ , ਇੰਨੇ ਨ਼ ਉ਼ਹਦੇ ਘਰੋਂ

ਸੁਨੇਹਾ ਆ ਜਾਂਦਾ ਕਿ ਘਰ ਬੁਲਾਇਆ ,ਜਾਂਦੀ ਜਾਂਦੀ ਕਹਿ ਗਈ ਚੰਗਾ ਭੈਣ ਚਲਦੀ ਆ ਮੇਰੀ ਗੱਲ ਤੇ ਗੋਰ ਕਰੀ ਆਖ ਤੁਰ ਜਾਂਦੀ ਆ।

ਹਰਜੀਤ ਦੀ ਸੱਸ ਕੁਝ ਸੋਚ ਕੇ ਰਸੋਈ ਚ ਚਲੀ ਜਾਦੀ ਏ, ਸ਼ਾਮ ਨੂੰ ਹਰਜੀਤ ਦਾ ਪਤੀ ਖੇਤ ਤੋਂ ਘਰ ਆਇਆ ਤੇ ਉਹਦੀ ਸੱਸ ਨੇ ਆਉਣ ਸਾਰ ਕਿਹਾ ਕਿ ਪੁੱਤ ਤੇਰੇ ਨਾਲ ਕੋਈ ਗੱਲ ਕਰਨੀ ਆ," ਉਹ ਹਰਜੀਤ ਦੇ ਪਤੀ ਨੂੰ ਦੂਜੇ ਕਮਰੇ ਲੈ ਜਾਂਦੀ ਐ," ਗੱਲ ਕਰਦੀ ਆ ਪੁੱਤ ਮੈਨੂੰ ਕਿਸੇ ਨੇ ਦਸਿਆਂ ਵੀ ਹਸਪਤਾਲ ਚ ਮਸ਼ੀਨ ਆ ਜਿਸ ਨਾਲ ਪਤਾ ਲੱਗ ਜਾਂਦਾ ਕਿ ਮੁੰਡਾ ਆ ਜਾ ਕੁੜੀ , ਕਿਉਂ ਨਾਂ ਆਪਾ ਹਰਜੀਤ ਦਾ ਟੈਸਟ ਕਰਵਾ ਕੇ ਦੇਖੀਏ। ਪਹਿਲਾ ਉਹ ਸੋਚਦਾ ਫਿਰ ਹਾਂ ਕਰ ਦਿੰਦਾ," ਨਾਲ ਦੇ ਕਮਰੇ ਚ ਹਰਜੀਤ ਨੇ ਸਭ ਕੁੱਝ ਸੁਣ ਲਿਆ ਸੀ ,ਜੋ ਕੀਰਤ ਨੂੰ ਪੜਾ ਰਹੀ ਸੀ।

ਉਸਨੂੰ ਇਹ ਕੰਮ ਕਰਨਾ ਮਨਜ਼ੂਰ ਨਹੀਂ ਸੀ। ਉਹ ਨਹੀਂ ਚਹੁੰਦੀ ਸੀ। ਕਿ ਮੇਰਾ ਟੈਸਟ ਹੋਵੇ ਮੁੰਡਾ ਜਾ ਕੁੜੀ, ਉਸਨੇ ਮਨਾ ਕਰ ਦਿੱਤਾ । ਇਸ ਗੱਲ ਕਰਕੇ ਉਸਦੇ ਪਤੀ ਨੇ ਕੁਟਿਆ ਮਾਰਿਆਂ ਵੀ,ਦੂਜੇ ਦਿਨ ਉਹ ਹਰਜੀਤ ਨੂੰ ਜ਼ਬਰਦਸਤੀ ਸ਼ਹਿਰ ਹਸਪਤਾਲ ਲੈ ਗਏ। ਉਸਦੇ ਲੱਖ ਮਨਾ ਕਰਨ ਤੇ ਉਹਦਾ ਟੈਸਟ ਕਰ ਦਿੱਤਾ ਜਾਂਦਾ।

ਰਿਪੋਰਟ ਆਉਣ ਤੇ ਪਤਾ ਚੱਲਦਾ ਦੂਜਾ ਬੱਚਾ ਵੀ ਇਕ ਕੁੜੀ ਹੈ। ਹਰਜੀਤ ਦੀ ਸੱਸ ਫਿਰ ਬਹੁਤ ਦੁਖੀ ਹੋਈ ਕੇ ਬਹੁਤ ਬੁਰਾ ਭਲਾ ਬੋਲਿਆ," ਹੁਣ ਉਹ ਘਰ ਆ ਗਏ ਸੀ। ਹਰਜੀਤ ਇਸ ਵਾਰ ਵੀ ਖੁਸ ਸੀ ਕਿ ਉਸਦੀ ਦੂਜੀ ਵੀ ਧੀ ਹੈ। ਹਰਜੀਤ ਦੀ ਸੱਸ ਆਪਣੇ ਪੁੱਤ ਨਾਲ ਗੱਲ ਕਰਦੀ ਐ, ਕਿ ਪੁੱਤ ਗੱਲ ਸੁਣ ਪਹਿਲਾ ਹੀ ਇਕ ਕੁੜੀ ਐ ਹੁਣ ਰੱਬ ਨੇ ਦੂਜੀ ਵੀ ਕਹਿ ਕੁੱਝ ਟਾਇਮ ਚੁੱਪ ਹੋ ਜਾਂਦੀ ਹੈ, ਤੇ ਫਿਰ ਬੋਲਦੀ ਐ ਕਿਉਂ ਨਾਂ ਆਪਾ ਹਰਜੀਤ ਦੀ ਸਫਾਈ ਕਰਾ ਦੀਏ," ਪਹਿਲਾ ਵੀ ਕੁੜੀ ਐ, ਇੰਨੀਆ ਕੁੜੀਆ ਨੀ ਪਾਲ ਹੋਣੀਆ। ਜਦੋਂ ਇਸ ਗੱਲ ਦਾ ਹਰਜੀਤ ਨੂੰ ਪਤਾ ਲੱਗਾ ਉਸਦਾ ਦਿਲ ਕੰਬ ਗਿਆ । ਉਹ ਬਹੁਤ

ਉਦਾਸ ਸੀ ਕਿ ਉਹਦੀ ਸੱਸ ਕਿੰਨੀ ਜਾਲਮ ਨਿਕਲੀ ਜੋ ਇਕ ਨਿੱਕੀ ਜਿੰਦ ਨੂੰ ਮਾਰਨ ਲਈ ਤਿਆਰ ਹੋ ਗਈ। ਸੋਚਦੇ ਸੋਚਦੇ ਰਾਤ ਕਦ ਲੰਘ ਗਈ ਪਤਾ ਨਾਂ ਲੱਗਾ।

ਦਿਨ ਚੜਨ ਸਾਰ ਉਹਦੀ ਸੱਸ ਨੇ ਕਿਹਾ ਹਰਜੀਤ ਉਠ ਆਪਾ ਸ਼ਹਿਰ ਜਾਣਾ ਦਵਾਈ ਲੈਣ ਤਿਆਰ ਹੋਜਾ। ਉਸਨੂੰ ਉਸਦੀ ਮਰਜ਼ੀ ਬਗੈਰ ਹਸਪਤਾਲ ਲੈ ਜਾਂਦੇ ਨੇ," ਹਰਜੀਤ ਨੂੰ ਵੈਂਟੀਲੇਟਰ ਤੇ ਪਾ ਕੇ ਕਮਰੇ ਚ ਲੈ ਜਾਂਦੇ ਨੇ," ਪਰ ਉੱਥੇ ਕਿਸੇ ਅਚਾਨਕ ਆਈ ਖ਼ਰਾਬੀ ਕਾਰਨ ਸਫਾਈ(abortion) ਨਹੀਂ ਹੋ ਸਕਿਆ। ਉਹ ਘਰ ਆ ਗਏ।

ਹਰਜੀਤ ਦਾ ਪਤੀ ਉਸ ਨਾਲ ਲੜ ਕੇ ਘਰੋਂ ਚਲਾ ਜਾਂਦਾ ।

ਹਰਜੀਤ ਰੋ ਕੇ ਬੈਠ ਜਾਂਦੀ ਹੈ ਤੇ ਰਾਤ ਹੋ ਗਈ। ਹਨੇਰਾ ਕਾਫ਼ੀ ਹੋ ਗਿਆ ਸੀ। ਉਸਦਾ ਪਤੀ ਸ਼ਰਾਬ ਪੀ ਕੇ ਆਇਆ ਸੀ। ਹਰਜੀਤ ਹੈਰਾਨ ਸੀ ,ਕਿਉਂਕਿ ਪਹਿਲਾ ਕਦੇ ਉਸਦਾ ਪਤੀ ਸ਼ਰਾਬ ਪੀ ਕੇ ਨਹੀਂ ਆਇਆ ਸੀ। ਉਹ ਬਿਨਾ ਰੋਟੀ ਖਾਂਦੇ ਸੋ ਗਿਆ। ਹਰਜੀਤ ਵੀ ਕੀਰਤ ਨੂੰ ਸੁਲਾ ਕੇ ਨਾਲ ਸੋ ਗਈ ਸੀ। ਅੱਧੀ ਰਾਤ ਹੋ ਗਈ ਹਰਜੀਤ ਪਤੀ ਨੂੰ ਸੁਪਨਾ ਆਉਂਦਾ ਕਿ ਉਹ ਗੱਡੀ ਵਿੱਚ ਜਾ ਰਿਹਾ ਹੁੰਦਾ।ਰਸਤੇ ਵਿੱਚ ਅਚਾਨਕ ਗੱਡੀ ਅੱਗੇ ਛੋਟੀ ਬੱਚੀ ਆ ਜਾਂਦੀ ਹੈ , ਜੋ ਬਹੁਤ ਰੋ ਰਹੀ ਹੁੰਦੀ ਐ," ਉਹ ਗੱਡੀ ਰੋਕਦਾ ਤੇ ਬਾਹਰ ਆ ਕੇ ਬੱਚੀ ਨੂੰ ਚੁੱਕਦਾ ਹੈ। ਇਨੇ ਨੂੰ ਬੱਚੀ ਦੀ ਮਾਂ ਉਸਨੂੰ ਲੱਭਦੀ ਉੱਥੇ ਆ ਜਾਂਦੀ ਐ," ਹਰਜੀਤ ਦੇ ਪਤੀ ਦਾ ਧੰਨਵਾਦ ਕਰਕੇ ਬੱਚੀ ਨੂੰ ਨਾਲ ਲੈ ਜਾਂਦੀ ਹੈ। ਹਰਜੀਤ ਦਾ ਪਤੀ ਉਸ ਬੱਚੀ ਵੱਲ ਵੇਖ ਰਿਹਾ ਸੀ। ਉਸ ਬੱਚੀ ਦੇ ਜਾਂਦੇ ਜਾਂਦੇ ਉਸਦੇ ਕੰਨਾ ਚ ਇਕ ਅਵਾਜ਼ ਪਈ ਜਿਵੇਂ ਉਹ ਅਵਾਜ਼ ਉਸਦੀ ਆਪਣੀ ਬੱਚੀ ਦੀ ਹੋਵੇ ਜਿਸ ਨੂੰ ਉਹ ਆਪਣੀ ਮਾਂ ਨਾਲ ਮਿਲ ਕੇ ਕੁੱਖ ਚ ਮਾਰਨਾ ਚਹੁੰਦੈ,"ਉਹ ਅਵਾਜ਼ ਦੇ ਬੋਲ ਜੋ ਇਸ ਤਰਾਂ ਸੀ,

"ਦੱਸ ਮੇਰਾ ਕੀ ਕਸੂਰ ਬਾਬਲਾਂ ,

ਕਿਉਂ ਹੋਇਆਂ ਮੈਨੂੰ ਮਾਰਨ ਲਈ ਮਜਬੂਰ ਬਾਬਲਾਂ ,

ਪੁੱਤਾਂ ਵਾਂਗ ਤੇਰਾ ਬਣੂ ਬੁਢਾਪੇ ਦਾ ਮੈ ਸਹਾਰਾ,

ਕਿਹੜੀ ਗੱਲ ਤੋਂ ਤੂੰ ਕਰੇ ਮੇਰੇ ਤੋਂ ਕਿਨਾਰਾ,

ਹਰ ਗੱਲ ਮੰਨ ਬਾਪੂ ਤੇਰਾ ਹਰ ਬੋਲ ਪੁਗਾਉਗੀ,

ਹਰ ਜਨਮ ਬਾਪੂ ਤੇਰੀ ਧੀ ਬਣ ਆਉਗੀ ,

ਲੋਕਾਂ ਪਿੱਛੇ ਲੱਗ ਮੈਨੂੰ ਕੁੱਖ ਚ ਨਾਂ ਮਾਰਦੀ,

ਮਾਂ ਦੇ ਪਿਆਰ ਨਾਲ ਮੈਨੂੰ ਲੋੜ ਐ ਤੇਰੇ ਪਿਆਰ ਦੀ,

ਵੀਰ ਨਿੱਕੇ ਨੂੰ ਵੀ ਮੈ ਨਾਲ ਲੈ ਕੇ ਆਵਾਗੀ,

ਰੱਬ ਕੋਲੋਂ ਮੰਗ ਦੁਆ ਮੈ ਲਿਆਵਾਗੀ,

ਉਹ ਸੋਚ ਵਿੱਚ ਖੋਇਆ ਖੜਾ ਹੁੰਦਾ ਕੇ , ਪਿੱਛੋਂ ਟਰੱਕ ਆ ਕੇ ਟੱਕਰ ਮਾਰ ਦਿੰਦਾ। ਜਿਸ ਨਾਲ ਉਸਦੇ ਕਾਫ਼ੀ ਸੱਟਾ ਲੱਗਦੀਆਂ । ਉਹ ਬੇਹੋਸ ਹੋ ਜਾਂਦਾ , ਰਾਹ ਵਿੱਚ ਕੋਈ ਐਬੂਲੈਸ ਨੂੰ ਫ਼ੋਨ ਕਰਕੇ ਬੁਲਾਉਂਦਾ ਉਸਨੂੰ ਹਸਪਤਾਲ ਲੈ ਜਾਂਦੇ ਹਨ। ਉਸਨੂੰ ਐਮਰਜੈਸੀ ਚ ਲਿਜਾਇਆ ਜਾਂਦਾ । ਉੱਥੇ ਇਕ ਡਾਕਟਰ ਆਉਂਦੀ ਹੈ, ਤੇ ਹਰਜੀਤ ਦੇ ਪਤੀ ਦੇ ਟੀਕਾ ਲਾਉਂਦੀ ਹੈ। ਆਖਦੀ ਹੈ ਕਿ ਆਪਰੇਸਨ ਦੀ ਤਿਆਰੀ ਕਰੋ , ਹਾਲਤ ਬਹੁਤ ਖ਼ਰਾਬ ਐ, ਡਾਕਟਰ ਉਹਦਾ ਆਪਰੇਸਨ ਕਰ ਦਿੰਦੀ ਹੈ। ਫਿਰ ਜਦ ਹਰਜੀਤ ਦੇ ਪਤੀ ਨੂੰ ਹੋਸ਼ ਆਉਂਦਾ ਹੈ, ਤਾਂ ਉਹ ਡਾਕਟਰ ਉਸਦਾ ਹੱਥ ਫੜ ਪੁੱਛਦੀ ਹੈ ਠੀਕ ਹੋ ਬਾਪੂ ਜੀ , ਉਸਨੂੰ ਉਸ ਡਾਕਟਰਨੀ ਦੇ ਚਿਹਰੇ ਚ ਆਪਣੀ ਬੱਚੀ ਦਾ ਚਿਹਰਾ ਦਿਖਾਈ ਦਿੰਦਾ ਹੈ। ਇੰਨੇ ਨੂੰ ਉਹਦੀ ਅੱਖ ਖੁੱਲ ਜਾਦੀ ਹੈ।ਉਹ ਦੇਖਦਾ ਕਿ ਉਸਨੂੰ ਉਸਦੀ ਧੀ ਕੀਰਤ ਹੱਥ ਫੜ ਬੋਲ ਰਹੀ ਹੁੰਦੀ , ਪਾਪਾ ਉਠੋ ਸਵੇਰ ਹੋ ਗਈ। ਮੈਨੂੰ ਸਕੂਲ ਲੈ ਕੇ ਚਲੋ । ਉਹ ਉਠਦਾ ਤੇ ਕੀਰਤ ਨੂੰ ਘੁੱਟ ਕੇ ਜੱਫੀ ਪਾ ਲੈਂਦਾ ਹੈ, ਮੱਥਾ ਚੁੰਮਦਾ ਹੈ ਤੇ ਰੋਣ ਲੱਗ ਜਾਂਦਾ ਹੈ। ਕਹਿੰਦਾ ਹੈ ਕਿ ਮੈ ਬਹੁਤ ਵੱਡੀ ਗਲਤੀ ਕਰਨ ਜਾ ਰਿਹਾ ਸੀ ।ਇਸ ਸੁਪਨੇ ਨੇ ਉਸਦੀਆਂ ਅੱਖਾ ਖੋਲ ਦਿੱਤੀਆਂ ਸਨ। ਇਹ ਸਭ ਹਰਜੀਤ ਵੀ ਦੇਖ ਰਹੀ ਸੀ ਤੇ

ਮਨ ਹੀ ਮਨ ਖੁਸ ਹੋ ਰਹੀ ਸੀ। ਉਸਦੇ ਪਤੀ ਨੇ ਉਸ ਤੋਂ ਵੀ ਮਾਫੀ ਮੰਗੀ।ਫਿਰ ਅਚਾਨਕ ਹਰਜੀਤ ਦੀ ਤਬੀਅਤ ਖ਼ਰਾਬ ਹੋ ਗਈ। ਉਸਨੂੰ ਹਸਪਤਾਲ ਲਿਆਂਦਾ ਗਿਆ। ਕਮਰੇ ਵਿੱਚ ਲੈ ਗਏ ਕੁੱਝ ਘੰਟੇ ਬਆਦ ਡਾਕਟਰ ਨੇ ਬਾਹਰ ਆ ਕੇ ਦਸਿਆਂ ਕਿ ਰੱਬ ਦੀ ਮਿਹਰ ਸਦਕਾ ਹਰਜੀਤ ਨੇ ਕੁੜੀ ਮੁੰਡੇ ਦੋ ਬਹੁਤ ਸੋਹਣੇ ਬੱਚਿਆ ਨੂੰ ਜਨਮ ਦਿੱਤਾ ਹੈ। ਹਰਜੀਤ ਦਾ ਪਤੀ ਬਹੁਤ ਖੁਸ ਸੀ ਕਿਉਂਕਿ ਇਕ ਬੱਚੀ ਦੁਬਾਰਾ ਉਸਦੇ ਘਰ ਆਈ ਐ," ਹਰਜੀਤ ਦੀ ਖ਼ੁਸ਼ੀ ਦਾ ਕੋਈ ਠਿਕਾਣਾ ਨਈ ਸੀ ਕਿਉਂਕਿ ਉਸਦੇ ਮਨ ਦੀ ਰੀਝ ਤੇ ਉਸ ਦੀ ਸੱਸ ਦੀ ਤਮੰਨਾ ਪੂਰੀ ਹੋ ਗਈ ਸੀ। ਰੱਬ ਦੀ ਕਿਰਪਾ ਨਾਲ ਹਰਜੀਤ ਦੀ ਝੋਲੀ ਅੱਜ ਖ਼ੁਸ਼ੀਆਂ ਨਾਲ ਭਰ ਗਈ ਸੀ। ਸਾਰਾ ਪਰਿਵਾਰ ਖੁਸ ਸੀ।

ਇਸੇ ਤਰਾਂ ਹੀ ਪਤਾ ਨਈ ਕਿੰਨੀਆਂ ਹਰਜੀਤ ਵਰਗੀਆਂ ਮਾਂਵਾਂ ਨੇ ਸੱਸ ਤੇ ਆਪਣੇ ਘਰਵਾਲ਼ਿਆਂ ਦੇ ਡਰ ਦੀ ਵਜਾਹ ਨਾਲ ਕਿੰਨੀਆਂ ਹੀ ਧੀਆਂ ਕੁੱਖਾਂ ਚ ਕਤਲ ਕਰਾਈਆਂ  ਹੋਣਗੀਆਂ ਤੇ ਕਰਾ ਰਹੀਆ। ਸਾਨੂੰ ਲੋੜ ਐ ਇਸ ਵਿਰੁੱਧ ਅਵਾਜ਼ ਉਠਾਉਣ ਦੀ ਤਾਂ ਦੋ ਅਣਜੰਮੀਆ ਧੀਆਂ ਦੀ ਪੁਕਾਰ ਉੱਥੇ ਤੱਕ ਪਹੁੰਚਾਈ ਜਾਵੇ, ਜਦੋਂ ਤੱਕ ਕਤਲ ਭਰੂਣ ਹੱਤਿਆ ਹੋ ਰਹੀਆਂ ,ਬੰਦ ਹੋ ਸਕਣ। ਸਾਨੂੰ ਲੋੜ ਹੈ ਸਭ ਨੂੰ ਜਾਗ੍ਰਿਤ ਕਰਨ ਦੀ ਕਿ ਧੀਆਂ ਕਿਸੇ ਨਾਲ਼ੋਂ ਘੱਟ ਨਹੀਂ ,ਹਰ ਕਿੱਤੇ ਹਰ ਖੇਤਰ ਵਿੱਚ ਧੀਆਂ ਨੇ ਆਪਣੇ ਮਾਪਿਆ ਦਾ ਆਪਣੇ ਦੇਸ਼ ਦਾ ਨਾਮ ਰੋਸ਼ਨ ਕੀਤਾ ਤੇ ਕਰਦੀਆਂ ਰਹਿਣ ਗਈਆਂ ।

ਤੁਹਾਨੂੰ ਮੇਰੀ ਇਹ ਕਹਾਣੀ ਕਿਵੇਂ ਲੱਗੀ ਆਪਣੇ ਵਿਚਾਰ ਸਾਂਝੇ ਕਰ ਸਕਦੇ ਹੋ ਧੰਨਵਾਦ। ਰੱਬ ਰਾਖਾ

(ਕੁਲਵੀਰ ਧਾਲੀਵਾਲ ਰੱਖੜਾ)

ਮੋਬਾਇਲ ਨੰਬਰ:- 9855107087